ਅੰਮ੍ਰਿਤ ਵੇਲੇ ਦਾ ਉਠਣਾ,

ਇਸ਼ਨਾਨ ਕਰਨਾ ਤੇ

ਨਾਮ ਜਪਣ ਦਾ

ਬੜਾ ਮਹਾਤਮ ਹੈ।

ਹੁਕਮ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

# ਧਾਰਮਿਕ ਗਿਆਨ

## ਜਮਾਤ- ਪਹਿਲੀ

## ਨਾਮਧਾਰੀ ਦਰਬਾਰ
## ਸ੍ਰੀ ਭੈਣੀ ਸਾਹਿਬ

ਪਹਿਲੀ ਵਾਰ- 2019
ਗਿਣਤੀ- 500

ਕੀਮਤ : 100/-

ਛਾਪਕ :
ਫੋਇਲ ਪ੍ਰਿੰਟਰਜ਼
ਗੋਬਿੰਦ ਨਗਰ, ਲੁਧਿਆਣਾ

ਪ੍ਰਕਾਸ਼ਕ :
ਨਾਮਧਾਰੀ ਦਰਬਾਰ
ਗੁਰਦੁਆਰਾ ਸ੍ਰੀ ਭੈਣੀ ਸਾਹਿਬ
ਲੁਧਿਆਣਾ, ਪੰਜਾਬ-141126

# ਦੋ ਸ਼ਬਦ

ਇਹ ਪਾਠ ਪੁਸਤਕਾਂ ਸਤਿਗੁਰੂ ਉਦੇ ਸਿੰਘ ਜੀ ਦੇ ਹੁਕਮ ਅਨੁਸਾਰ ਤਿਆਰ ਕੀਤੀਆਂ ਗਈਆਂ ਹਨ। ਇਸ ਪਿੱਛੇ ਮਨੋਰਥ ਬੱਚਿਆਂ ਨੂੰ ਗੁਰਬਾਣੀ, ਇਤਿਹਾਸ ਅਤੇ ਸ਼ੁਭ ਅਮਲਾਂ ਨਾਲ ਜੋੜਨਾ ਹੈ।

ਇਨ੍ਹਾਂ ਪਾਠ ਪੁਸਤਕਾਂ ਲਈ ਕੋਈ ਜ਼ਰੂਰੀ ਸੁਝਾਅ ਹੋਵੇ ਤਾਂ ਅਗਲੇ ਐਡੀਸ਼ਨ ਲਈ ਉਹਨਾਂ ਦਾ ਸੁਆਗਤ ਹੋਵੇਗਾ।

ਪ੍ਰਿੰ. ਸਤਵੰਤ ਕੌਰ

ਸੰਪ: 92125-94349

........................

# ਤਤਕਰਾ



# ਸ੍ਰੀ ਸਤਿਗੁਰੂ ਨਾਨਕ ਦੇਵ ਜੀ
# ਅਤੇ
# ਭਾਈ ਮਰਦਾਨਾ ਜੀ

# ਜਪੁਜੀ ਸਾਹਿਬ

ੴ

ਸਤਿਨਾਮੁ ਕਰਤਾ ਪੁਰਖੁ

ਨਿਰਭਉ ਨਿਰਵੈਰੁ

ਅਕਾਲ ਮੂਰਤਿ ਅਜੂਨੀ ਸੈਭੰ

ਗੁਰ ਪ੍ਰਸਾਦਿ ॥

॥ ਜਪੁ ॥

ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥
ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥
ਚੁਪੈ ਚੁਪਿ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥
ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥

ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥
ਗਾਵੈ ਕੋ ਦਾਤਿ ਜਾਣੈ ਨੀਸਾਣੁ ॥
ਗਾਵੈ ਕੋ ਗੁਣ ਵਡਿਆਈਆ ਚਾਰ ॥
ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥
ਗਾਵੈ ਕੋ ਸਾਜਿ ਕਰੇ ਤਨੁ ਖੇਹ ॥
ਗਾਵੈ ਕੋ ਜੀਅ ਲੈ ਫਿਰਿ ਦੇਹ ॥
ਗਾਵੈ ਕੋ ਜਾਪੈ ਦਿਸੈ ਦੂਰਿ ।
ਗਾਵੈ ਕੋ ਵੇਖੈ ਹਾਦਰਾ ਹਦੂਰਿ ॥
ਕਥਨਾ ਕਥੀ ਨ ਆਵੈ ਤੋਟਿ ॥
ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥
ਦੇਦਾ ਦੇ ਲੈਦੇ ਥਕਿ ਪਾਹਿ ॥
ਜੁਗਾ ਜੁਗੰਤਰਿ ਖਾਹੀ ਖਾਹਿ ॥
ਹੁਕਮੀ ਹੁਕਮੁ ਚਲਾਏ ਰਾਹੁ ॥
ਨਾਨਕ ਵਿਗਸੈ ਵੇਪਰਵਾਹੁ ॥੩॥

ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥
ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥
ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥

ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥

ਥਾਪਿਆ ਨ ਜਾਇ ਕੀਤਾ ਨ ਹੋਇ ॥
ਆਪੇ ਆਪਿ ਨਿਰੰਜਨੁ ਸੋਇ ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥
ਨਾਨਕ ਗਾਵੀਐ ਗੁਣੀ ਨਿਧਾਨੁ ॥
ਗਾਵੀਐ ਸੁਣੀਐ ਮਨਿ ਰਖੀਐ ਭਾਉ ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥
ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥



# ਸ਼ਹੀਦ ਬਿਸ਼ਨ ਸਿੰਘ

ਸ਼ਹੀਦ ਬਿਸ਼ਨ ਸਿੰਘ 12 ਸਾਲ ਦਾ ਛੋਟਾ ਬੱਚਾ ਜਿਸਨੇ ਦੇਸ਼ ਅਤੇ ਧਰਮ ਦੀ ਖਾਤਰ ਆਪਣੀ ਜਾਨ ਦੀ ਕੁਰਬਾਨੀ ਦਿੱਤੀ ।



ਬਿਸ਼ਨ ਸਿੰਘ ਆਪਣੇ ਮਾਤਾ ਪਿਤਾ ਨਾਲ 17 ਜਨਵਰੀ 1872 ਨੂੰ ਮਲੇਰ ਕੋਟਲੇ ਗਿਆ । ਉਸਦੇ ਮਾਤਾ ਦਾ ਨਾਮ ਖੇਮ ਕੌਰ ਅਤੇ ਪਿਤਾ ਦਾ ਨਾਮ ਸ. ਮਹਾਂ ਸਿੰਘ ਸੀ ।

ਮਲੇਰ ਕੋਟਲੇ ਦੇ ਡਿਪਟੀ ਕਮੀਸ਼ਨਰ ਕਾਵਨ ਨੇ ਬਿਨਾਂ ਮੁਕੱਦਮਾ ਚਲਾਏ ਨਾਮਧਾਰੀ ਸਿੱਖਾਂ ਨੂੰ ਤੋਪਾਂ ਨਾਲ ਉੜਾਨ ਦਾ ਹੁਕਮ ਦਿੱਤਾ ।

ਬਿਸ਼ਨ ਸਿੰਘ ਨੇ ਸਿੱਖਾਂ ਨੂੰ ਤੋਪਾਂ ਨਾਲ ਉਡਦੇ ਦੇਖਿਆ ਪਰ ਉਹ ਡਰਿਆ ਨਹੀਂ ।

ਕਾਵਨ ਦੀ ਮੇਮ ਨੂੰ ਬਿਸ਼ਨ ਸਿੰਘ ਦਾ ਭੋਲਾ ਤੇ ਮਾਸੂਮ ਚਿਹਰਾ ਦੇਖ ਕੇ ਤਰਸ ਆ ਗਿਆ। ਉਸ ਨੇ ਆਪਣੇ ਪਤੀ ਨੂੰ ਬੇਨਤੀ ਕੀਤੀ ਕੀ ਇਸ ਛੋਟੇ ਮਾਸੂਮ ਬੱਚੇ ਨੂੰ ਛੱਡ ਦਿੱਤਾ ਜਾਵੇ ।

ਕਾਵਨ ਨੇ ਹੁਕਮ ਕੀਤਾ ਕਿ ਜੇ ਬਿਸ਼ਨ ਸਿੰਘ ਆਖ ਦਵੇ ਕਿ ਉਹ (ਸਤਿਗੁਰੂ) ਰਾਮ ਸਿੰਘ ਦਾ ਸਿੱਖ ਨਹੀਂ ਤੇ ਉਸਨੂੰ ਛੱਡ ਦਿੱਤਾ ਜਾਵੇਗਾ ।

ਬਿਸ਼ਨ ਸਿੰਘ ਬਹੁਤ ਹੀ ਨਿਡਰ ਬਾਲ ਸੀ, ਉਸਨੇ ਕਿਹਾ ਕਿ ਮੈਂ ਕਾਵਨ ਦੇ ਕੰਨ ਵਿੱਚ ਆਖਾਂਗਾ । ਕਾਵਨ ਜਿਵੇਂ ਹੀ ਬਿਸ਼ਨ ਸਿੰਘ ਦੀ ਗੱਲ ਸੁਨਣ ਲਈ ਝੁਕਿਆ, ਬਿਸ਼ਨ ਸਿੰਘ ਨੇ ਕਾਵਨ ਦੀ ਦਾੜੀ ਨੂੰ ਘੁੱਟ ਕੇ ਫੜ ਲਿਆ ਤੇ ਬੋਲਿਆ– "ਉਏ ਬਿੱਲਿਆ, ਫੇਰ ਤੂੰ ਕਹੇਂਗਾ ਕਿ ਮੈਂ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਨਹੀਂ, ਮੈਂ ਹਮੇਸ਼ਾ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਸੀ ਤੇ ਰਹਾਂਗਾਂ। "

ਕਾਵਨ ਨੇ ਮਦਦ ਲਈ ਪੁਕਾਰ ਕੀਤੀ ਪਰ ਬਿਸ਼ਨ ਸਿੰਘ ਨੇ ਦਾੜੀ ਨਾ ਛੱਡੀ, ਨਾਲ ਖੜੇ ਸਿਪਾਹੀਆਂ ਨੇ ਬਿਸ਼ਨ ਸਿੰਘ ਨੂੰ ਛਡਾਉਣ ਦੀ ਕੋਸ਼ਿਸ਼ ਕੀਤੀ ਪਰ ਛਡਾ ਨਾ ਸਕੇ । ਕਾਵਨ ਨੇ ਉਸਨੂੰ ਮਾਰਨ ਦਾ ਹੁਕਮ ਦੇ ਦਿੱਤਾ । ਸਿਪਾਹੀਆਂ ਨੇ ਤਲਵਾਰ ਨਾਲ ਉਸਦੇ ਟੋਟੇ ਕਰ ਦਿੱਤੇ। ਬਿਸ਼ਨ ਸਿੰਘ ਸ਼ਹੀਦ ਹੋ ਗਿਆ।

## ਪ੍ਰਸ਼ਨ:-

1.ਬਿਸ਼ਨ ਸਿੰਘ ਕੌਣ ਸੀ ਅਤੇ ਉਸ ਦੇ ਮਾਤਾ-ਪਿਤਾ ਦਾ ਨਾਂ ਕੀ ਸੀ ?

2. ਉਹ 17 ਜਨਵਰੀ 1872 ਨੂੰ ਮਾਤਾ-ਪਿਤਾ ਨਾਲ ਕਿੱਥੇ ਗਿਆ ਸੀ ?

3. ਬਿਸ਼ਨ ਸਿੰਘ ਨੇ ਕੀ ਦੇਖਿਆ ਤੇ ਉਹ ਕਿਉਂ ਨਹੀਂ ਡਰਿਆ ?

4. ਮਲੇਰ ਕੋਟਲੇ ਦੇ ਡਿਪਟੀ ਕਮਿਸ਼ਨਰ ਦਾ ਕੀ ਨਾਂ ਸੀ ?

5. ਬਿਸ਼ਨ ਸਿੰਘ ਕਿਵੇਂ ਸ਼ਹੀਦ ਹੋਇਆ ?



# ਕਿੱਕਰ ਤੋਂ ਮਠਿਆਈ

ਲੰਗਰ ਵਰਤ ਚੁੱਕਾ ਸੀ । ਅਚਾਨਕ ਬਹੁਤ ਸਾਰੀ ਸੰਗਤ ਆ ਗਈ । ਸਤਿਗੁਰੂ ਨਾਨਕ ਦੇਵ ਜੀ ਨੇ ਆਪਣੇ ਬੇਟੇ ਸ੍ਰੀ ਚੰਦ ਜੀ ਤੇ ਲਖਮੀ ਦਾਸ ਜੀ ਨੂੰ ਕਿਹਾ, "ਬੇਟਾ ! ਇਸ ਕਿੱਕਰ ਤੇ ਚੜ੍ਹਕੇ ਇਸ ਨੂੰ ਹਿਲਾਓ । ਮਠਿਆਈ ਡਿੱਗੇਗੀ । ਸਭ ਸੰਗਤ ਨੂੰ ਛਕਾਈਏ । ਸ੍ਰੀ ਚੰਦ ਜੀ ਤੇ ਲਖਮੀ ਦਾਸ ਜੀ ਦੋਨੋਂ ਭਰਾ ਇਹ ਕਹਿ ਕੇ ਚਲੇ ਗਏ "ਪਿਤਾ ਜੀ ਕਦੀ ਦਰਖਤਾਂ ਤੋਂ ਵੀ ਮਠਿਆਈ ਡਿੱਗਦੀ ਹੈ?"



ਸਤਿਗੁਰੂ ਜੀ ਨੇ ਲਹਿਣਾ ਜੀ ਨੂੰ ਹੁਕਮ ਕੀਤਾ ਕਿ ਕਿੱਕਰ ਤੇ ਚੜ੍ਹਕੇ ਟਾਹਣ ਹਿਲਾਓ । ਮਠਿਆਈ ਸੰਗਤ ਨੂੰ ਛਕਾਈਏ ।

ਲਹਿਣਾ ਜੀ, ਸਤਿਗੁਰੂ ਨਾਨਕ ਦੇਵ ਜੀ ਨੂੰ ਅਕਾਲ ਪੁਰਖ ਜਾਣਦੇ ਸਨ । ਲਹਿਣਾ ਜੀ ਨੂੰ ਪੂਰਾ ਭਰੋਸਾ ਸੀ ਕਿ ਜੋ ਸਤਿਗੁਰੂ ਜੀ ਕਹਿਣਗੇ, ਉਹ ਜ਼ਰੂਰ ਪੂਰਾ ਹੋ ਜਾਂਦਾ ਹੈ ।

ਲਹਿਣਾ ਜੀ ਨੇ ਸਤਿ ਬਚਨ ਬੋਲਿਆ । ਦਰਖਤ ਦੇ ਥੱਲੇ ਕੱਪੜੇ ਵਿਛਾ ਦਿੱਤੇ ਕਿ ਮਠਿਆਈ ਨੂੰ ਮਿੱਟੀ ਨਾ ਲੱਗੇ । ਕਿੱਕਰ ਤੇ ਚੜ੍ਹਕੇ ਲਹਿਣਾ ਜੀ ਦੇ ਹਿਲਾਉਣ ਦੀ ਦੇਰ ਸੀ, ਮਠਿਆਈ ਦੇ ਢੇਰ ਲੱਗ ਗਏ ।

ਸਾਰੀ ਸੰਗਤ ਨੂੰ ਰੱਜ-ਰੱਜ ਕੇ ਮਠਿਆਈ ਛਕਾਈ ਗਈ ।

ਲਹਿਣਾ ਜੀ 'ਤੇ ਸਤਿਗੁਰੂ ਨਾਨਕ ਦੇਵ ਜੀ ਦੀ ਬੜੀ ਪ੍ਰਸੰਨਤਾ ਹੋਈ ।

ਆਪਣੇ ਸਤਿਗੁਰ ਤੇ ਭਰੋਸਾ ਰੱਖਣ ਨਾਲ ਸਾਰੇ ਕੰਮ ਬਣ ਜਾਂਦੇ ਹਨ ।

# ਖਾਲੀ ਥਾਂ ਭਰੋ:-

ੳ) ______________ ਵਰਤ ਚੁੱਕਾ ਸੀ ।

(ਲੰਗਰ / ਜਲ)

ਅ) ਬਹੁਤ ਸਾਰੀ ________________ ਆ ਗਈ ।

(ਸੰਗਤ / ਭੀੜ)

ੲ) ਸਤਿਗੁਰੂ ਜੀ ਨੇ ________________ ਨੂੰ ਹਿਲਾਉਣ ਲਈ ਕਿਹਾ ।

(ਕਿੱਕਰ / ਬੋਹੜ)

ਸ) ______________ ਨੇ ਸਤਿ ਬਚਨ ਬੋਲਿਆ ।

(ਸ੍ਰੀ ਚੰਦ ਜੀ / ਲਹਿਣਾ ਜੀ)

ਹ) ਦਰਖਤ ਤੋਂ ______________ ਡਿੱਗਣ ਲੱਗੀ ।

(ਮਠਿਆਈ / ਫਲ)

ਕ) ਸੰਗਤ ਨੇ ਰੱਜ-ਰੱਜ ਕੇ ______________ ਛਕੀ ।

(ਮਠਿਆਈ / ਰੋਟੀ)

ਖ) ਗੁਰੂ ਨਾਨਕ ਦੇਵ ਜੀ ਨੂੰ ਅਕਾਲ ਪੁਰਖ ਕਰਕੇ __________ ਨੇ ਜਾਣਿਆ ਸੀ ।

(ਭਾਈ ਬਾਲਾ ਜੀ / ਭਾਈ ਲਹਿਣਾ ਜੀ)

# ਗੇਂਦ ਜਮੁਨਾ ਵਿੱਚ

ਭਗਵਾਨ ਕ੍ਰਿਸ਼ਨ ਜੀ ਬਾਲ ਰੂਪ ਵਿੱਚ ਜਮੁਨਾ ਕਿਨਾਰੇ ਆਪਣੇ ਦੋਸਤਾਂ ਨਾਲ ਗੇਂਦ ਨਾਲ ਖੇਡ ਰਹੇ ਸਨ । ਆਪ ਜੀ ਨੇ ਗੇਂਦ ਨੂੰ ਬੜੇ ਜ਼ੋਰ ਨਾਲ ਸੁੱਟਿਆ ਤੇ ਗੇਂਦ ਜਮੁਨਾ ਦੇ ਪਾਣੀ ਵਿੱਚ ਜਾ ਡਿੱਗੀ । ਸਾਰੇ ਬਾਲਕ ਪਾਣੀ ਵਿੱਚ ਜਾਣ ਤੋਂ ਡਰ ਰਹੇ ਸਨ, ਪਰ ਭਗਵਾਨ ਕ੍ਰਿਸ਼ਨ ਜੀ ਨੇ ਜਮੁਨਾ ਵਿੱਚ ਛਲਾਂਗ ਮਾਰ ਦਿੱਤੀ।



ਜਿਸ ਜਗ੍ਹਾ ਛਾਲ ਮਾਰੀ ਉਥੇ ਤੇ ਇਕ ਕਾਲੀ ਨਾਗ ਰਹਿੰਦਾ ਸੀ, ਆਪਣੇ ਜ਼ਹਿਰ ਨਾਲ ਸਭ ਨੂੰ ਮਾਰ ਦਿੰਦਾ ਸੀ । ਭਗਵਾਨ ਕ੍ਰਿਸ਼ਨ ਜੀ ਜਦੋਂ ਜਮੁਨਾ ਵਿੱਚ ਗਏ ਤੇ ਉਸਨੇ ਮਾਰਨ ਵਾਸਤੇ ਝਪਟਾ ਮਾਰਿਆ ਪਰ ਭਗਵਾਨ ਕ੍ਰਿਸ਼ਨ ਜੀ ਨੇ ਕਾਲੀ ਨਾਗ ਨੂੰ ਪਕੜ ਲਿਆ । ਆਪਣੀ ਗੇਂਦ ਵੀ ਲੈ ਲਈ ਤੇ ਬਾਹਰ ਆ ਗਏ ।

ਸਾਰੇ ਦੋਸਤ ਭਗਵਾਨ ਕ੍ਰਿਸ਼ਨ ਜੀ ਨੂੰ ਬਾਹਰ ਆਉਂਦਾ ਦੇਖ ਕੇ ਬਹੁਤ ਖੁਸ਼ ਹੋਏ। ਭਗਵਾਨ ਕ੍ਰਿਸ਼ਨ ਜੀ ਨੇ ਕਾਲੀ ਨਾਗ ਨੂੰ ਕਿਹਾ ਕਿ ਤੂੰ ਗੋਕੁਲ ਤੋਂ ਬਹੁਤ ਦੂਰ ਚਲਾ ਜਾ, ਜਿਸੇ ਨੂੰ ਤੰਗ ਨਾ ਕਰੀਂ, ਤੇਰਾ ਭਲਾ ਹੋਵੇਗਾ।

ਕਾਲੀ ਨਾਗ ਆਪਣੀ ਜਾਨ ਬਚਾ ਕੇ ਬਹੁਤ ਦੂਰ ਚਲਾ ਗਿਆ ਤੇ ਸਭ ਦਾ ਭੈ ਦੂਰ ਹੋ ਗਿਆ । ਸਭ ਬੱਚੇ ਭਗਵਾਨ ਕ੍ਰਿਸ਼ਨ ਜੀ ਨਾਲ ਖੁਸ਼ੀ-ਖੁਸ਼ੀ ਖੇਡਣ ਲੱਗੇ।

ਧੰਨ-ਧੰਨ ਭਗਵਾਨ ਕ੍ਰਿਸ਼ਨ ਜੀ

## ਪ੍ਰਸ਼ਨ:-

1. ਭਗਵਾਨ ਕ੍ਰਿਸ਼ਨ ਜੀ ਜਮੁਨਾ ਕਿਨਾਰੇ ਕੀ ਕਰ ਰਹੇ ਸਨ ?

2. ਗੇਂਦ ਕਿੱਥੇ ਚਲੀ ਗਈ ?

3. ਸਾਰੇ ਪਾਣੀ ਵਿੱਚ ਜਾਣ ਤੋਂ ਕਿਉਂ ਡਰਦੇ ਸੀ ?

4. ਭਗਵਾਨ ਕ੍ਰਿਸ਼ਨ ਜੀ ਨੇ ਕਾਲੀ ਨਾਗ ਨੂੰ ਕੀ ਕਿਹਾ ?

5. ਕਾਲੀ ਨਾਗ ਨੇ ਕੀ ਕੀਤਾ ?

# ਸਤਿਗੁਰੂ ਜਗਜੀਤ ਸਿੰਘ ਜੀ ਅਤੇ ਪੰਜ ਕਕਾਰ

ਸਤਿਗੁਰੂ ਜਗਜੀਤ ਸਿੰਘ ਜੀ ਨੇ ਹਮੇਸ਼ਾ ਮਰਿਆਦਾ 'ਤੇ ਪੱਕਿਆਂ ਰਹਿਣ ਦਾ ਹੁਕਮ ਦਿੱਤਾ। ਆਪ ਜੀ ਦਾ ਹੁਕਮ ਹੈ, ਬਚਪਨ ਤੋਂ ਹੀ ਸਾਨੂੰ ਪੰਜ ਕਕਾਰ (ਕੰਘਾ, ਕੜਾ, ਕਿਰਪਾਨ, ਕੇਸ, ਕਛਹਿਰਾ) ਦੇ ਪੱਕੇ ਧਾਰਨੀ ਹੋਣਾ ਚਾਹੀਦਾ ਹੈ। ਸਤਿਗੁਰੂ ਜੀ ਆਪਣੇ ਪਰਿਵਾਰ ਨੂੰ ਵੀ ਇਸ ਦੀ ਪੂਰੀ ਪਾਲਣਾ ਕਰਨ ਵਾਸਤੇ ਹੁਕਮ ਕਰਦੇ ਰਹਿੰਦੇ ਸਨ।

ਇਕ ਵਾਰ ਆਪ ਜੀ ਦੀ ਸਪੁੱਤਰੀ ਬੀਬਾ ਸਾਹਿਬ ਕੌਰ ਜਦੋਂ ਪੰਜ ਸਾਲ ਦੇ ਸੀ, ਲੰਗਰ ਛੱਕਣ ਲਈ ਆਏ। ਸਤਿਗੁਰੂ ਜੀ ਨੇ ਪੁੱਛਿਆ, "ਕਿ ਆਪ ਜੀ ਪਾਸ ਪੰਜ ਕਕਾਰ ਪੂਰੇ ਹਨ?" ਬੀਬਾ ਜੀ ਨੇ ਦੱਸਿਆ ਕਿ ਉਹਨਾਂ ਕੋਲ ਕੰਘਾ ਨਹੀਂ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਸਪੁੱਤਰੀ ਨੂੰ ਬੜੇ ਪਿਆਰ ਨਾਲ ਸਮਝਾਇਆ ਕਿ ਸਾਨੂੰ ਹਮੇਸ਼ਾ ਪੰਜ ਕਕਾਰ ਆਪਣੇ ਪਾਸ ਰੱਖਣੇ ਚਾਹੀਦੇ ਹਨ। ਆਪ ਜੀ ਨੇ ਬੀਬਾ ਜੀ ਨੂੰ ਕੰਘਾ ਲਿਆਉਣ ਦਾ ਹੁਕਮ ਕੀਤਾ। ਬੀਬਾ ਜੀ ਦੌੜ ਕੇ ਗਏ ਅਤੇ ਕੰਘਾ ਲੈ ਆਏ। ਫਿਰ ਬੜੇ ਪਿਆਰ ਨਾਲ ਪਰਸ਼ਾਦਾ ਛਕਿਆ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।



ਸਿਖਿਆ:- ਸਾਨੂੰ ਹਮੇਸ਼ਾ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਪੰਜ ਕਕਾਰ ਧਾਰਨ ਕਰਕੇ ਮਰਿਆਦਾ ਵਿੱਚ ਪੱਕੇ ਰਹਿਣਾ ਚਾਹੀਦਾ ਹੈ।

## ਪ੍ਰਸ਼ਨ-

1. ਸਤਿਗੁਰੂ ਜਗਜੀਤ ਸਿੰਘ ਜੀ ਸਾਨੂੰ ਹਮੇਸ਼ਾ ਮਰਿਆਦਾ ਲਈ ਕੀ ਉਪਦੇਸ਼ ਦਿੰਦੇ ਸਨ ?

2. ਪੰਜ ਕਕਾਰਾਂ ਦੇ ਨਾਂ ਲਿਖੋ ।

3. ਸਤਿਗੁਰੂ ਜਗਜੀਤ ਸਿੰਘ ਜੀ ਦੀ ਸਪੁੱਤਰੀ ਦਾ ਨਾਂ ਦੱਸੋ ।

4. ਸਤਿਗੁਰੂ ਜੀ ਨੇ ਬੀਬਾ ਜੀ ਤੋਂ ਕੀ ਪੁੱਛਿਆ ?

5. ਸਤਿਗੁਰੂ ਜੀ ਨੇ ਬੀਬਾ ਜੀ ਨੂੰ ਕੀ ਲਿਆਉਣ ਦਾ ਹੁਕਮ ਕੀਤਾ ?



# ਸ਼ਬਦ

## ਮਲਾਰ ਮਹਲਾ ੫ ॥

ਹੇ ਗੋਬਿੰਦ, ਹੇ ਗੋਪਾਲ, ਹੇ ਦਇਆਲ ਲਾਲ ॥੧॥ ਰਹਾਉ ॥

ਪ੍ਰਾਨ ਨਾਥ ਅਨਾਥ ਸਖੇ, ਦੀਨ ਦਰਦ ਨਿਵਾਰ ॥੧॥

ਹੇ ਸਮ੍ਰਥ ਅਗਮ ਪੂਰਨ, ਮੋਹਿ ਮਇਆ ਧਾਰਿ ॥੨॥

ਅੰਧ ਕੂਪ ਮਹਾ ਭਇਆਨ, ਨਾਨਕ ਪਾਰਿ ਉਤਾਰ ॥੩॥



# ਅਰਦਾਸ

ਹੇ ਸਤਿਗੁਰ ਹੇ ਦੀਨ ਦਿਆਲ ।

ਮੈਂ ਹਾਂ ਤੇਰਾ ਬੀਬਾ ਬਾਲ ।

ਬਖ਼ਸ਼ੋ ਪ੍ਰਭ ਜੀ ਹਿੰਮਤ ਗਿਆਨ ।

ਪੜ੍ਹ ਲਿਖਕੇ ਮੈਂ ਬਣਾਂ ਮਹਾਨ ।

ਮਾਤ ਪਿਤਾ ਦਾ ਆਗਿਆ ਕਾਰ ।

ਬਣਾਂ ਕੌਮ ਦਾ ਸੇਵਾ ਦਾਰ ।

ਮੰਦਾ ਕਰਮ ਨਾ ਕਰਾਂ ਕਦੇ ਵੀ ।

ਸ਼ੁੱਭ ਕਰਮੋਂ ਨਾ ਡਰਾਂ ਕਦੇ ਵੀ ।

ਰੋਜ਼ ਸਵੇਰੇ ਕਰ ਇਸ਼ਨਾਨ ।

ਧਰਾਂ ਤੇਰੇ ਚਰਨਾਂ ਦਾ ਧਿਆਨ ।

ਹੇ ਸਤਿਗੁਰ ਜੀ ਤੇਰੇ ਪਾਸ ।

ਹੈ ਮੇਰੀ ਨਿੱਕੜੀ ਅਰਦਾਸ ।

---------------------

# ਅੰਮ੍ਰਿਤ ਵੇਲੇ ਉਠਣਾ



I WAKE UP AT 5 O'CLOCK





# ਅਮਲੀ ਅਭਿਆਸ

- ਅੰਨ ਦਾ ਸਤਿਕਾਰ ਕਰੋ ।
- ਪ੍ਰਸ਼ਾਦਾ ਛਕਣ ਉਪਰੰਤ ਥਾਲਾ ਧੋ ਕੇ ਪੀਉ।
- ਜੂਠ ਨ ਛੱਡੋ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਉਪਦੇਸ਼

ਥਾਲਾ ਧੋ ਕੇ ਪੀਣ ਵਾਲਾ ਕਦੇ ਭੁੱਖਾ ਨਹੀਂ ਮਰੇਗਾ।

ਹਰ ਇੱਕ ਵਾਸਤੇ ਬਖ਼ਸ਼ਿਸ਼ ਮੰਗੋ

ਕਿਸੇ ਨਾਲ ਨਫ਼ਰਤ ਨਾ ਕਰੋ

ਕਦੇ ਕਿਸੇ ਦਾ ਬੁਰਾ ਨਾ ਮੰਗੋ।

ਹੁਕਮ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਸਭਨੂ ਕੁੜੀ ਮੁੰਡੇ ਨੂ
ਅਖਰ ਪੜਾਇ
ਦੇਣੇ ਗੁਰਮੁਖੀ।

ਹੁਕਮ- ਸ੍ਰੀ ਸਤਿਗੁਰੂ ਰਾਮ ਸਿੰਘ ਜੀ